# ਆਓ ਮੋਤੀਆਂ ਵਰਗੇ ਅੱਖਰ ਲਿਖੀਏ

ਉਪਰਾਲਾ :
ਜਗਤਾਰ ਸਿੰਘ
ਸੋਖੀ
94171 66386.

ਸੁੰਦਰ ਲਿਖਾਈ ਹਰ ਇੱਕ ਦਾ ਮਨ ਮੋਹਦੀ ਹੈ। ਮਨੁੱਖ ਦੀ ਸਖ਼ਸ਼ੀਅਤ ਦਾ ਪ੍ਰਭਾਵ ਉਸ ਦੀ ਲਿਖਤ ਵਿੱਚੋਂ ਝਲਕਦਾ ਹੈ। ਸਾਨੂੰ ਆਪਣੀ ਲਿਖਤ ਨੂੰ ਹੋਰ ਵਧੇਰੇ ਸੁੰਦਰ ਬਣਾਉਣ ਦੀ ਹਰ ਸੰਭਵ ਕੋਸ਼ਿਸ਼ ਕਰਨੀ ਚਾਹੀਦੀ ਹੈ।

ਮੈਂ ਆਪਣੇ 25 ਸਾਲ ਦੇ ਅਧਿਆਪਨ ਤਜਰਬੇ ਰਾਹੀਂ ਵਿਦਿਆਰਥੀਆਂ ਵੱਲੋਂ ਲਿਖਣ ਸਮੇਂ ਕੀਤੀਆਂ ਜਾਂਦੀਆਂ ਗਲ਼ਤੀਆਂ ਵਿੱਚੋਂ ਕੁਝ ਕੁ ਨੁਕਤੇ ਪਕੜੇ ਹਨ। ਇਹਨਾਂ ਦਾ ਤਕਨੀਕ ਨਾਲੋਂ ਵਿਦਿਆਰਥੀਆਂ ਦੇ ਸਰਲ ਢੰਗ ਨਾਲ ਸਿੱਖਣ-ਪ੍ਰੀਕ੍ਰਿਆ ਨਾਲ ਵਧੇਰੇ ਡੂੰਘਾ ਸੰਬੰਧ ਹੈ। ਜੇਕਰ ਅਸੀਂ ਆਪਣੇ ਤਜ਼ਰਬੇ, ਵਿਦਿਆਰਥੀਆਂ ਦੇ ਘਰੇਲੂ ਹਾਲਾਤ ਅਤੇ ਉਹਨਾਂ ਨੂੰ ਉਪਲਬਧ ਹੋਈ ਲਿਖਣ ਸਮੱਗਰੀ ਵਰਤ ਕੇ ਅਭਿਆਸ ਕਰਵਾਈਏ ਤਾਂ ਸਾਡੇ ਨੰਨ੍ਹੇ-ਮੁੰਨ੍ਹੇ ਬਾਲ ਬਹੁਤ ਜਲਦੀ ਹੀ ਆਪਣੀ ਲਿਖਾਈ ਮੋਤੀਆਂ ਵਰਗੀ ਬਣਾ ਲੈਣਗੇ। ਸਿਰਫ਼ ਅਭਿਆਸ ਅਤੇ ਕੁਝ ਕੁ ਨੁਕਤਿਆਂ / ਤਕਨੀਕਾਂ ਨੂੰ ਅਪਣਾਉਣ ਦੀ ਲੋੜ ਹੈ। ਇਹ ਮੇਰਾ ਤਜਰਬਾ ਵੀ ਹੈ ਅਤੇ ਦਾਅਵਾ ਵੀ।

ਇਸ ਨਿਮਾਣੀ ਜਿਹੀ ਕੋਸ਼ਿਸ਼ ਨੂੰ ਪ੍ਰਵਾਨ ਕਰਿਓ!

– ਜਗਤਾਰ ਸਿੰਘ ਸੋਖੀ
੯੪੧੭੧ ੬੬੩੮੬.

ਆਓ ਆਪਣੀ ਲਿਖਾਈ ਸੁੰਦਰ ਬਣਾਈਏ!

ਹਰ ਭਾਸ਼ਾ ਸਿੱਖਣ ਲਈ ਚਾਰ ਮੁੱਢਲੇ ਪੜਾਵਾਂ ਵਿੱਚੋਂ ਗੁਜ਼ਰਨਾ ਪੈਂਦਾ ਹੈ: ਸੁਣਨਾ, ਬੋਲਣਾ, ਪੜ੍ਹਨਾ ਅਤੇ ਲਿਖਣਾ। ਇਹ ਚਾਰੋਂ ਹੀ ਤਰਤੀਬ ਅਨੁਸਾਰ ਚੱਲਦੇ ਹਨ। ਹਰ ਭਾਸ਼ਾ ਦੇ ਸ਼ਬਦਾਂ ਨੂੰ ਸੁਣਨ ਤੋਂ ਬਾਦ ਹੀ ਸਮਝਿਆ ਜਾਂਦਾ ਹੈ। ਦਿਮਾਗ ਆਪਣੀ ਯਾਦ ਕਰਨ ਦੀ ਸਮਰੱਥਾ ਦੇ ਅਨੁਸਾਰ ਸੁਣੇ ਹੋਏ ਸ਼ਬਦਾਂ ਨੂੰ ਸਾਂਭ ਲੈਂਦਾ ਹੈ। ਅਸੀਂ ਆਪਣੀ ਜ਼ਰੂਰਤ ਅਨੁਸਾਰ ਇਹਨਾਂ ਸ਼ਬਦਾਂ ਨੂੰ ਬੋਲਦੇ ਹਾਂ। ਆਦਿ-ਕਾਲ ਵਿੱਚ ਸੁਣਨਾ ਅਤੇ ਬੋਲਣਾ ਦੋ ਹੀ ਪ੍ਰੀਕ੍ਰਿਆਵਾਂ ਮਨੁੱਖੀ ਚੇਤਨਾ ਦੇ ਵਿਕਾਸ ਦਾ ਅੰਗ ਸਨ। ਸੱਭਿਅਤਾ ਦੀ ਤਰੱਕੀ ਹੋਣ ਦੇ ਨਾਲ ਲਿਖਣਾ ਅਤੇ ਪੜ੍ਹਨਾ ਸਿੱਖਿਆ ਗਿਆ।

ਮੌਜੂਦਾ ਸਮੇਂ ਵਿੱਚ ਇਹਨਾਂ ਦੋਹਾਂ ਪੜਾਵਾਂ ਨੂੰ ਅੱਗੜ-ਪਿੱਛੜ ਕਰ ਦਿੱਤਾ ਗਿਆ ਹੈ। ਹੁਣ ਪਹਿਲਾਂ ਪੜ੍ਹਾਇਆ ਜਾਂਦਾ ਹੈ ਅਤੇ ਫਿਰ ਲਿਖਣਾ ਸਿਖਾਇਆ ਜਾਂਦਾ ਹੈ। ਭਾਸ਼ਾ ਦਾ ਸ਼ੁੱਧ ਉਚਾਰਨ ਸਭ ਤੋਂ ਮਹੱਤਵਪੂਰਨ ਤੱਤ ਹੈ। ਹਰ ਭਾਸ਼ਾ

ਦੀਆਂ ਉਪ ਬੋਲੀਆਂ ਹੋਣ ਕਾਰਨ, ਉਸ ਦੀ ਇੱਕ ਕੇਂਦਰੀ ਭਾਸ਼ਾ ਮੰਨੀ ਗਈ ਹੈ, ਜਿਸ ਦਾ ਪ੍ਰਤੱਖ ਪ੍ਰਭਾਵ ਭਾਸ਼ਾ ਦੀ ਉੱਨਤੀ 'ਤੇ ਉੱਘੜਦਾ ਹੈ। ਜੇ ਕਿਸੇ ਭਾਸ਼ਾ ਨੂੰ ਸਹੀ ਢੰਗ ਨਾਲ਼ ਸੁਣਨਾ, ਬੋਲਣਾ ਅਤੇ ਪੜ੍ਹਨਾ ਆ ਜਾਵੇ ਤਾਂ ਫਿਰ ਲਿਖਣ ਦੀ ਪ੍ਰੀਕ੍ਰਿਆ ਵੱਲ ਵਧਣਾ ਚਾਹੀਦਾ ਹੈ।

- ਹਰ ਭਾਸ਼ਾ ਨੂੰ ਲਿਖਣ ਲਈ ਕੁਝ ਵਿਸ਼ੇਸ਼ ਚਿੰਨ੍ਹ ਹੁੰਦੇ ਹਨ, ਜਿਹੜੇ ਉਸ ਭਾਸ਼ਾ ਦੇ ਪ੍ਰਮਾਣਿਕ ਅੱਖਰ ਕਹਿਲਾਉਂਦੇ ਹਨ। ਇਹਨਾਂ ਅੱਖਰਾਂ ਤੋਂ ਸ਼ਬਦ ਬਣਦੇ ਹਨ ਅਤੇ ਸ਼ਬਦਾਂ ਦੇ ਮੇਲ-ਮਿਲਾਪ ਤੋਂ ਵਾਕ ਬਣਦੇ ਹਨ। ਇਹਨਾਂ ਰਾਹੀਂ ਹੀ ਮਨੁੱਖ ਆਪਣੇ ਮਨੋਭਾਵਾਂ ਦਾ ਪ੍ਰਗਟਾਅ ਦੂਜੇ ਮਨੁੱਖਾਂ ਨਾਲ਼ ਕਰਦਾ ਹੈ। ਜੋ ਵੀ ਬੋਲਿਆ ਜਾਂਦਾ ਹੈ ਉਸ ਦਾ ਮੂਲ ਭਾਵ--ਅਰਥ, ਉਸ ਦੇ ਵਿਚਾਰ ਜਦੋਂ ਲਿਖਤੀ ਰੂਪ ਵਿੱਚ ਸਾਹਮਣੇ ਆਉਂਦੇ ਹਨ ਤਾਂ ਉਹ ਇਬਾਰਤ ਭਾਸ਼ਾ ਦਾ ਲਿਖਤੀ ਰੂਪ ਹੋ ਨਿਬੜਦੀ ਹੈ। ਸੁਣੇ ਅਤੇ ਬੋਲੇ

ਸ਼ਬਦਾਂ ਦਾ ਅਕਾਰ ਪ੍ਰਤੱਖ ਰੂਪ ਵਿੱਚ ਨਜ਼ਰ ਨਹੀਂ ਆਉਂਦਾ ਪਰ ਲਿਖੇ ਹੋਏ ਸ਼ਬਦ ਸਦਾ ਸਾਂਭਣਯੋਗ ਬਣ ਜਾਂਦੇ ਹਨ। ਫਿਰ ਕਿਉਂ ਨਾ ਲਿਖਾਈ ਨੂੰ ਸੁੰਦਰ ਬਣਾਇਆ ਜਾਵੇ।

ਹਰ ਭਾਸ਼ਾ ਨੂੰ ਲਿਖਣ ਲਈ ਵਿਸ਼ੇਸ਼ ਲਿਪੀ ਨਿਸ਼ਚਿਤ ਕੀਤੀ ਗਈ ਹੈ। ਹਰ ਲਿਪੀ ਦੇ ਅੱਖਰਾਂ ਦੀ ਗਿਣਤੀ ਅਤੇ ਬਣਤਰ ਉਸ ਭਾਸ਼ਾ ਦੇ ਵਿਦਵਾਨਾਂ ਵੱਲੋਂ ਪ੍ਰਮਾਣਿਤ ਹੁੰਦੀ ਹੈ। ਸਾਡੀ ਪੰਜਾਬੀ ਭਾਸ਼ਾ ਦੀ ਢੁੱਕਵੀਂ ਲਿੱਪੀ 'ਗੁਰਮੁਖੀ' ਹੈ। ਇਹ ਗੁਰੂ ਕਾਲ ਤੋਂ ਪਹਿਲਾਂ ਦੀ ਹੋਂਦ ਵਿੱਚ ਆਈ ਹੋਈ ਹੈ ਪਰ ਗੁਰੂ ਅੰਗਦ ਦੇਵ ਜੀ ਵੱਲੋਂ ਇਸ ਲਿੱਪੀ ਨੂੰ ਤਰਤੀਬ ਦੇਣ ਅਤੇ ਢੁੱਕਵੇਂ ਰੂਪ ਵਿੱਚ ਪੇਸ਼ ਕਰਨ ਤੇ ਇਸ ਦਾ ਨਾਮ ਗੁਰਮੁਖੀ ਲਿਪੀ ਪ੍ਰਚਲਿਤ ਹੋ ਗਿਆ।

ਗੁਰਮੁਖੀ ਲਿਪੀ ਵਿਗਿਆਨਿਕ ਲਿਪੀ ਹੈ, ਧੁਨੀ ਪ੍ਰਗਟਾਅ ਸਮੇਂ ਇਸ ਦਾ ਹਰ ਅੱਖਰ ਸੁਤੰਤਰ ਅਵਾਜ਼ ਕੱਢਦਾ ਹੈ। ਇਸ ਦੇ 35 ਅੱਖਰ ਹਨ। ਦੂਜੀਆਂ ਭਾਸ਼ਾਵਾਂ ਅਤੇ ਹੋਰ ਭੂਗੋਲਿਕ ਖਿੱਤਿਆਂ ਦੀਆਂ ਬੋਲੀਆਂ ਦੇ ਮੌਖਿਕ ਪ੍ਰਗਟਾਵੇ ਦੇ ਵਿਖਰੇਵੇਂ ਕਾਰਨ ਬਾਹਰਲੀਆਂ ਬੋਲੀਆਂ ਦੇ ਧੁਨੀ ਪ੍ਰਗਟਾਵੇ ਲਈ 6 ਬਿੰਦੀ ਵਾਲੇ ਅੱਖਰ (ਸ਼, ਖ਼,

ਗ਼, ਜ਼, ਫ਼ ਅਤੇ ਲ਼) ਹੋਰ ਜੋੜੇ ਗਏ ਹਨ।

ਪੰਜਾਬੀ ਭਾਸ਼ਾ ਨੂੰ ਗੁਰਮੁਖੀ ਲਿਪੀ ਵਿੱਚ ਸੁੰਦਰ ਲਿਖਾਈ ਵਿੱਚ ਲਿਖਣ ਲਈ ਕੁਝ ਗੱਲਾਂ ਵਿਸ਼ੇਸ਼ ਧਿਆਨ ਮੰਗਦੀਆਂ ਹਨ। ਅਭਿਆਸ ਕਰਨ ਨਾਲ਼ ਲਿਖਾਈ ਸੁੰਦਰ ਬਣ ਜਾਂਦੀ ਹੈ।ਅਸੀਂ ਸਾਰੇ ਹੀ ਭਾਸ਼ਾ ਦੇ ਮੁੱਢਲੇ ਨੇਮ ਜਾਣਦੇ ਹਾਂ ਅਤੇ ਅੱਗੇ ਲਿਖੀਆਂ ਹੋਈਆਂ ਵਿਸ਼ੇਸ਼ ਹਦਾਇਤਾਂ ਵੀ ਪਰ ਕਈ ਵਾਰ ਬੇਧਿਆਨੀ ਵਿੱਚ ਇਹਨਾਂ ਗੱਲਾਂ ਵੱਲ ਧਿਆਨ ਨਾ ਦੇਣ ਕਾਰਨ ਸਾਡੀ ਆਦਤ ਪੱਕ ਜਾਂਦੀ ਹੈ ਅਤੇ ਇਹ ਮਾਮੂਲੀ ਗਲਤੀਆਂ ਕਰਦੇ ਹੀ ਜਾਂਦੇ ਹਾਂ। ਅਭਿਆਸ ਕਰਨ ਨਾਲ਼ ਅਸੀਂ ਸਾਰੇ ਹੀ ਇਹ ਕਮੀਆਂ ਸੁਧਾਰ ਲਵਾਂਗੇ ਅਤੇ ਇਹ ਵੀ ਕਹਾਂਗੇ ਕਿ ਇਹ ਤਾਂ ਸਾਨੂੰ ਪਤਾ ਹੀ ਸੀ। ਪਹਿਲਾਂ - ਪਹਿਲਾਂ ਸੁੰਦਰ ਲਿਖਣ ਸਮੇਂ ਜ਼ਿਆਦਾ ਸਮਾਂ ਲੱਗੇਗਾ, ਫਿਰ ਨਿਰੰਤਰ ਅਭਿ-ਆਸ ਨਾਲ਼ ਰਵਾਨਗੀ ਆ ਜਾਵੇਗੀ ਅਤੇ 1-2 ਹਫ਼ਤਿਆਂ ਵਿੱਚ ਲਿਖਾਈ ਅਤਿਅੰਤ ਸੁੰਦਰ ਬਣ ਜਾਵੇਗੀ।

ਲਿਖਾਈ ਸੁੰਦਰ ਬਣਾਉਣ ਲਈ ਕੁਝ ਅਹਿਮ ਨੁਕਤੇ :

1. ਸਭ ਤੋਂ ਪਹਿਲਾਂ ਲਿਖਣ ਸਮੇਂ ਸਾਡੇ ਮਨ ਵਿੱਚ ਸਹਿਜਤਾ ਦਾ ਹੋਣਾ ਬਹੁਤ ਜ਼ਰੂਰੀ ਹੈ।

2. ਲਿਖਣ ਸਮੇਂ ਸਾਡੀ ਦ੍ਰਿਸ਼ਟੀ ਅਤੇ ਹੱਥ ਦੀ ਕ੍ਰਿਆ ਵਿੱਚ ਤਾਲਮੇਲ ਹੋਵੇ। ਇਹ ਨਾ ਹੋਵੇ ਕਿ ਅਸੀਂ ਦੇਖ ਕਿਤੇ ਹੋਰ ਰਹੀਏ ਅਤੇ ਲਿਖ ਕਿਤੇ ਹੋਰ ਰਹੀਏ।

3. ਅੱਖਰ ਨੂੰ ਕਿੱਥੋਂ ਸ਼ੁਰੂ ਕਰਨਾ ਹੈ ਅਤੇ ਇਸ ਨੂੰ ਖ਼ਤਮ ਕਿੱਥੇ ਕਰਨਾ ਹੈ ਵੱਲ ਪੂਰਾ ਧਿਆਨ ਹੋਵੇ।

4. ਅੱਖਰਾਂ ਦੀ ਬਣਤਰ ਅਨੁਸਾਰ ਹੀ ਕੋਣ, ਗੋਲਾਈਆਂ ਅਤੇ ਮੋੜ ਪਾਏ ਜਾਣ। ਜ਼ਿਆਦਾ ਨੁੱਕਰਾਂ ਨਾਂ ਕੱਢੀਆਂ ਜਾਣ।

5. ਵਾਕ ਲਿਖਦੇ ਸਮੇਂ ਸ਼ੁਰੂ ਤੋਂ ਅੰਤ ਤੱਕ ਸਾਡੀ ਨਜ਼ਰ ਇੱਕ ਸਿੱਧੀ ਰੇਖਾ ਵਾਂਗ ਜਾਵੇ।

6. ਲਿਖਣ ਸਮੇਂ ਲੋੜੀਂਦੀ ਸਮੱਗਰੀ ਸਹੀ ਮਾਤਰਾ ਵਿੱਚ ਹੋਵੇ।

7. ਲਿਖਣ ਸਮੇਂ ਹਮੇਸ਼ਾਂ ਸਿੱਧੇ ਬੈਠ ਕੇ ਢੁੱਕਵੀਂ ਜਗਾ ਤੇ ਕਾਪੀ/ਫੱਟਾ ਆਦਿ ਰੱਖ ਕੇ ਲਿਖੋ।

8. ਲਿਖਣ ਸਮੇਂ ਕਾਪੀ / ਫੱਟੇ ਅਤੇ ਅੱਖਾਂ ਵਿਚਲੀ ਦੂਰੀ ਘੱਟੋ-ਘੱਟ ਡੇਢ ਗਿੱਠ (ਲਗਪਗ 26–35 ਸਮ) ਹੋਵੇ। ਲੋੜ ਅਤੇ ਰੋਸ਼ਨੀ ਦੇ ਪ੍ਰਬੰਧ ਅਨੁਸਾਰ ਵੱਧ-ਘੱਟ ਕਰ ਸਕਦੇ ਹੋ।

9. ਜਿਸ ਕਾਗਜ਼ ਤੇ ਤੁਸੀਂ ਲਿਖਣਾ ਹੈ ਉਹ ਚਿੱਤਰ ਵਿੱਚ ਦਰਸਾਏ ਅਨੁਸਾਰ 30° ਤੋਂ 40° ਦੇ ਕੋਣ 'ਤੇ ਰੱਖੋ।



10. ਲਿਖਣ ਸਮੇਂ ਕਲਮ 90°+90° 'ਤੇ ਚੱਲਣੀ ਚਾਹੀਦੀ ਹੈ, ਭਾਵ ਕਿ ਅੱਖਰਾਂ ਦਾ ਅਕਾਰ ਲਾਈਨਾਂ ਅਤੇ ਹਾਸ਼ੀਏ ਦੇ ਸਮਾਂਨਤਰ ਹੋਵੇ।

90°
ਹ ਸ ਰ
ਕ ਖ
ਫ

## ਗੁਰਮੁਖੀ ਲਿਪੀ ਦੀ ਸੁੰਦਰ ਲਿਖਾਈ ਦੇ ਕੁਝ ਪੜਾਅ

1. ਸਭ ਤੋਂ ਪਹਿਲਾਂ ਅਭਿਆਸ ਲਈ ਘੱਟੋ-ਘੱਟ 5 ਸਫ਼ੇ ਵਿੰਗੀਆਂ ਟੇਢੀਆਂ ਲਕੀਰਾਂ ਨਾਲ ਭਰੋ ਤਾਂ ਜੋ ਅਭਿਆਸ ਹੋ ਜਾਵੇ। ਇਸ ਤਰ੍ਹਾਂ ਹੱਥਾਂ ਵਿੱਚ ਰਵਾਨੀ ਆ ਜਾਵੇਗੀ।

2. ਲਿਖਣ ਸਮੇਂ ਕਲਮ, ਪੈਨਸਿਲ ਆਦਿ 'ਤੇ ਹੱਥਾਂ (ਉਂਗਲਾਂ) ਦੀ ਪਕੜ ਜ਼ਿਆਦਾ ਨਾ ਕੱਸੋ। ਹਲਕੇ ਦਬਾਅ ਅਤੇ ਕੁਦਰਤੀ ਢੰਗ ਨਾਲ ਪਕੜੋ।

3. ਕਲਮ, ਪੈਨਸਿਲ ਨੂੰ ਪਕੜਣ ਸਮੇਂ ਨੋਕ ਤੋਂ ਉਂਗਲ ਅਤੇ ਅੰਗੂਠੇ ਦੀ ਦੂਰੀ 1 ਸਮ ਤੋਂ 2 ਸਮ ਦੇ ਦਰਮਿਆਨ ਰੱਖੋ।

4. ਲਿਖਦੇ ਸਮੇਂ ਕੂਹਣੀ ਦੇ ਪਿਛਲੇ ਪਾਸੇ ਅਤੇ ਕਾਗਜ਼ ਦੇ ਸੱਜੇ ਪਾਸੇ ਕੋਈ ਵੀ ਅਜਿਹੀ ਵਸਤੂ ਨਾ ਰੱਖੋ ਜੋ ਤੁਹਾਨੂੰ ਅੜਿੱਕਾ ਪਾਵੇ ਅਤੇ ਲਿਖਣ ਸਮੇਂ ਔਕੜ ਆਵੇ।

5. ਖੱਟੋ - ਖੱਟ ਦੋ ਸਫ਼ੇ ਬਿਲਕੁਲ ਸਿੱਧੀਆਂ ਅਤੇ ਲੇਟਵੀਆਂ ਲਾਈਨਾਂ ਬਣਾਉਂਦੀਆਂ ਰੇਖਾਵਾਂ ਖਿੱਚੋ। ਇਹ ਰੇਖਾਵਾਂ ਆਪਸ ਵਿੱਚ 90° ਤੇ ਕੱਟਣ।

6. ਅੱਖਰ ਲਿਖਣ ਸਮੇਂ ਅੱਖਰ ਦੀ ਲੰਬਾਈ ਅਤੇ ਚੌੜਾਈ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ। ਅੱਖਰ ⟷ ਚੌੜੇ ਕੀਤੇ ਜਾਣ ↕ ਲਮਕਾਏ ਨਾ ਜਾਣ




7. ਹਰ ਅੱਖਰ ਦੀ ਲੰਬਾਈ ਲਾਈਨ ਦੇ ਅੱਧ ਤੱਕ ਹੀ ਹੇਠਾਂ ਨੂੰ ਪਹੁੰਚੇ ਤਾਂ ਜੋ ਹੇਠਾਂ ਵਾਲੀ ਲਾਈਨ ਵਾਲੇ ਅੱਖਰਾਂ ਦੀਆਂ ਲਗਾਂ ਮਾਤਰਾਵਾਂ ਸਪਸ਼ਟ ਦਿਸਣ।




ਗੁਰਮੁਖੀ ਲਿਪੀ ਦੇ ਅੱਖਰਾਂ ਦੀ ਬਣਤਰ ਅਨੁਸਾਰ ਅਭਿਆਸ ਗਰੁੱਪ

ੳ ਕ ਙ ਤ ਭ ਞ

ਅ ਘ

ੲ ਛ ਢ ਟ ਫ ਵ ੜ

ਸ ਜ ਮ

ਹ ਗ ਰ

ਖ ਬ ਧ ਪ ਯ

ਚ ਫ ਦ

ਝ ਣ ਥ ਲ

ਠ ਨ



Scanned by CamScanner

ਗੁਰਮੁਖੀ ਅੱਖਰਾਂ ਦੀ ਜੇਕਰ ਸਹੀ ਬਣਤਰ ਲਿਖਣੀ ਹੈ ਤਾਂ ਸਾਨੂੰ ਲਿਖਣ ਸਮੇਂ ਦੂਹਰੀ ਲਾਈਨ ਲਗਾਉਣ ਤੋਂ ਬਚਣ ਲਈ ਵਾਰ-ਵਾਰ ਕਲਮ ਚੁੱਕਣੀ ਪੈਣੀ ਹੈ। ਜਿਵੇਂ :

ੳ ਅ ਸ ਖ

ੳ ਅ ਸ ੨ ਪ ਖ

ਆਓ ਅੱਖਰਾਂ ਦੀ ਬਣਤਰ ਬਾਰੇ ਜਾਣੀਏ

ੳ ੳ

ਅ ਅ ਆੜਾ

'ਅ' ਦੀਆਂ ਗੋਲਾਈਆਂ ਬਣਾਉਣ ਸਮੇਂ ਇਸ ਦੀਆਂ ਘੁੰਡੀਆਂ ਵਿੱਚ ਮੋਰੀਆਂ ਨਹੀ ਹੋਣੀਆਂ ਚਾਹੀਦੀਆਂ। ਅ × ੳ ×

ਏ ਏ ਗੁਰਮੁਖੀ ਲਿਪੀ ਦੇ ਬਹੁਤੇ ਅੱਖਰਾਂ ਦੇ ਡਿਜ਼ਾਈਨ ਵਿੱਚ ਅੰਗਰੇਜ਼ੀ ਦੇ ਅੱਖਰ 'ਸੀ' C ਦੀ ਬਹੁਤ ਵਰਤੋਂ ਹੁੰਦੀ ਹੈ। ਕਦੇ C ਸਿੱਧੀ ਅਤੇ ਕਦੇ ਪੁੱਠੀ Ɔ ਪਾਈ ਜਾਂਦੀ ਹੈ, ਜਿਵੇਂ 'ੲ' ਲਿਖਣ ਸਮੇਂ

ਸ ਸ

ਹ ਹ

ਕ – ਕ ਕ 'ਕ' ਲਿਖਣ ਸਮੇਂ ਇਸ ਵਿਚਲੀ ਗੋਲਾਈ ਕ ਵੱਡੀ ਤੋਂ ਵੱਡੀ ਕਰੋ ਕਿਉਂਕਿ ਸਾਨੂੰ ਛੋਟੀ ਗੋਲਾਈ ਪਾਉਣ ਦੀ ਆਦਤ ਪਈ ਹੁੰਦੀ ਹੈ।

ਖ ੨ ਪ ਪ ਖ ਖ 'ਖ' ਲਿਖਣ ਸਮੇਂ ਲੋੜੀਂਦੀ ਗੋਲਾਈ ਦਿਓ। ਸਿਰਫ਼ ਇੱਕ ਜਗ੍ਹਾ ਤੇ ਥੋੜੀ ਜਿਹੀ ਨੁੱਕਰ ਬਣਾਓ। ਲਿਖਣ ਸਮੇਂ ਖੜ੍ਹਵੀਂ ਲਾਈਨ ਤੇ ਦੁਹਰਾਈ (ਖ ×) ਨਾ ਹੋਵੇ। ਕਲਮ ਚੁੱਕ ਕੇ ਦੁਬਾਰਾ ਲਾਈਨ ਲਗਾ ਲਵੋ।

ਗ – ਰ ਗ ਗ 'ਗ' ਲਿਖਣ ਸਮੇਂ ਇਸ ਦੇ 'ਰ' ਵਾਲੇ ਅਕਾਰ ਨੂੰ ਪੂਰਾ ਰੂਪ ਦਿਓ ਅਤੇ ਇਸ ਦਾ ਮਗਰਲਾ ਕੰਨਾ ਜਾਂ ਡੰਡੀ ਪੂਰੀ ਲੰਬਾਈ ਵਿੱਚ ਪਾਓ। ਗ × ਗ × ਗ

ਘ ੨ ਘ ਘ ਘ 'ਘ' ਲਿਖਣ ਸਮੇਂ ਇਸ ਦੀਆਂ ਲਾਈਨਾਂ ਵਿੱਚ ਦੁਹਰਾਈ (ਘ ×) ਨਾ ਹੋਵੇ। ਹੇਠਲੀਆਂ ਦੋਵੇਂ ਗੋਲਾਈਆਂ ਬਰਾਬਰ ਹੋਣ। ਘ × ਘ ✓

ਙ — ˉ ਙ ← ਪੁੱਠੀ 'ਸੀ' ੭ ਙ

'ਙ' ਲਿਖਣ ਸਮੇਂ ਪੁੱਠੀ 'ਸੀ' ੭ ਪਾ ਕੇ ਘੁੰਡੀ ਬਣਾਓ ਜੋ ਕਿ ਲਾਈਨ ਤੋਂ ਥੋੜੀ ਜਿਹੀ ਉੱਚੀ ਹੋਵੇ ਅਤੇ ਘੁੰਡੀ ਦੀ ਪੂਛ ਲਾਈਨ ਨਾਲ਼ ਖਹਿੰਦੀ ਹੋਵੇ।

ਇਹ ਸਾਰੀ ਇਬਾਰਤ ਆਮ ਬੋਲ-ਚਾਲ ਦੀ ਭਾਸ਼ਾ ਵਿੱਚ ਇਸ ਕਰਕੇ ਲਿਖੀ ਜਾ ਰਹੀ ਹੈ ਕਿ ਛੋਟੇ ਬੱਚੇ ਤਕਨੀਕੀ ਨਿਯਮਾਂ ਵਿੱਚ ਉਲਝ ਕੇ ਨਾ ਰਹਿ ਜਾਣ ਸਗੋਂ ਸੌਖੇ ਢੰਗ ਨਾਲ਼ ਸਿੱਖ ਸਕਣ। ਅਭਿਆਸ ਨਾਲ਼ ਬਹੁਤ ਛੇਤੀ ਲਿਖਾਈ ਵਿੱਚ ਸੁਧਾਰ ਹੋ ਜਾਵੇਗਾ।

ਚ — ਕ ਕ ਚ 'ਚ' ਲਿਖਣ ਸਮੇਂ ਸਿੱਧੀਆਂ ਲਾਈਨਾਂ ਲਗਾਉਂਦੇ ਸਮੇਂ ਬਣਨ ਵਾਲ਼ੀ ਘੁੰਡੀ (ਚ) ਵਿੱਚ ਮੋਰੀ ਨਾ ਬਣੇ ਅਤੇ ਗੋਲਾਈ ਬਣਾਉਂਦੇ ਹੋਏ ਅੱਖਰ ਪਾਓ। ਚ ਚ

ਛ — ˥ ਟ 'ਟ' ਪਾਓ ਙ ਫਿਰ ਪੁੱਠੀ '੭' ਪਾਓ ਅਤੇ ਫਿਰ ਇਸ ਨੂੰ ਗੋਲਾਈ ਦੇ ਕੇ ਮਿਲਾਓ ਅਤੇ ਢੁੱਕਵਾਂ ਛ ਛ ਅਕਾਰ ਦੇ ਦਿਓ।

ਜ — ੀ ਖ ਜ ਜ 90° ਜ

'ਜ' ਲਿਖਣ ਸਮੇਂ ਉਸ ਦੀ ਘੁੰਡੀ ਦੇ ਵਿੱਚ ਮੋਰੀ ਨਾ ਹੋਵੇ ਅਤੇ 'ਜ' ਦੀਆਂ ਲੱਤਾਂ ਵਿਚਕਾਰਲਾ ਫ਼ਾਸਲਾ ਇੱਕੋ ਜਿਹਾ ਹੋਵੇ।

ਜ ਜ ✓
×

ਙ — ਧ ਙ ਙ ਙ ਇਸ ਦੀ ਤਿਕੋਣ ਨੂੰ ਹੇਠੋਂ ਗੋਲ ਕਰੋ ਫਿਰ ਪੁੱਠੀ 'ਸੀ' ਪਾਓ ਅਤੇ ਬਿਨਾ ਮੋਰੀ ਤੋਂ ਘੁੰਡੀ ਬਣਾਓ।

ਞ ੋ ਟ ਞ ਞ ਇਸ ਵਿੱਚ ਪਹਿਲਾਂ C ਪਾਓ ਅਤੇ ਫਿਰ ਉਸ ਦੇ ਹੇਠਾ ਇੱਕ ਛੋਟੀ ਜਿਹੀ ਹੋਰ C ਪਾਓ ਜੋ ਉਪਰਲੀ C ਦੇ ਅੱਧ ਦੇ ਅਕਾਰ ਵਾਲੀ ਹੋਵੇ।

ਟ — ੋ ਟ ਟ ਇਥੇ ਵੀ 'ਸੀ' C ਦੀ ਵਰਤੋਂ ਕਰੋ।

ਠ — ੋ ਟ ਠ ਠ ਠ 'ਠ' ਲਿਖਣ ਸਮੇਂ ੋ ਦੇ ਹੇਠਾਂ ਇੱਕ ਸੀ C ਸਿੱਧੀ ਅਤੇ ਇੱਕ 'ਸੀ' ਪੁੱਠੀ ੨ ਪਾਓ ਪਰ ਇਹਨਾਂ ਨੂੰ ਜ਼ਿਆਦਾ ਉੱਪਰ ਨਾ ਚੜ੍ਹਾ ਕੇ ਹੇਠਾਂ ਨੂੰ ਥੋੜਾ ਜਿਹਾ ਲਮਕਾਓ।

ਠ ਠ
× ✓

ੜ — ¬ ੜ ੜ ੜ 'ੜ' ਲਿਖਣ ਸਮੇਂ ਵੀ ਚਿੱਤਰ ਅਨੁਸਾਰ ਪੁੱਠੀ 'ਸੀ' ɔ ਪਾ ਕੇ ਫਿਰ ਛੋਟੀ ਜਿਹੀ ਮੋਰੀ ਵਾਲੀ ਘੁੰਡੀ ਬਣਾਓ।

ਢ — ਢ ਢ ਢ

ਣ — ─ ─ ਣ ਣ ਣ

'ਣ' ਲਿਖਣ ਸਮੇਂ ਸਭ ਤੋਂ ਪਹਿਲਾਂ ਸਿੱਧੀ ਲਾਈਨ ਲਗਾਓ —। ਫਿਰ ਉਸ 'ਤੇ ਇੱਕ ਨਿਊਨ ਕੋਣ ਬਣਾਓ। ਫਿਰ ਕੋਣ ਤੇ ਕੰਨਾ ਲਮਕਾਓ ਅਤੇ ਫਿਰ ਉਸ ਦੇ ਹੇਠਾਂ 'ਸੀ' C ਟੰਗ ਦਿਓ ਣ।

ਤ — ¬ ਤ ਤ ਇਥੇ ਵੀ ਅੰਗਰੇਜ਼ੀ ਦੀ ਪੁੱਠੀ 'ਸੀ' ɔ ਦੀ ਵਰਤੋਂ ਕਰੋ।

ਥ — ਥ ਥ ਥ ਥ

ਦ — ਦ ਦ 'ਦ' ਦੀ ਘੁੰਡੀ ਵਿੱਚ ਮੋਰੀ (ਦ ×) ਨਹੀਂ ਹੋਣੀ ਚਾਹੀਦੀ।

ਧ ਧ ਧ

ਨ — ਨ ਨ ਨ ਨ 'ਨ' ਲਿਖਣ ਸਮੇਂ ਦੇ ਹੇਠਾਂ ਇੱਕ ਸਿੱਧੀ ਅਤੇ ਇੱਕ ਪੁੱਠੀ 'ਸੀ' C, ɔ ਲਮਕਾਓ।



Scanned by CamScanner

ਪ ਰ ਪ ਪ

ਫ — ˥ ਹੁਣ 'ਸੀ' ਪਾ ਕੇ ਗੋਲਾਈ ਬਣਾਓ ਫ×, ਫ× ਫ ✓ ਫ

ਬ — ਬ ਬ ਬ 'ਸੀ' ਪਾਓ ਫਿਰ ਬ ਬ ਲਿਖੋ।

ਭ — ਭ ਪੁੱਠੀ 'ਸੀ' ) ਦੀ ਵਰਤੋਂ ਕਰੋ ਭ ਭ। ਘੁੰਡੀ ਦੀ ਮੋਰੀ ਵੱਡੀ ਰੱਖੋ।

ਮ ਮ ਮ ਮ ਮ 'ਮ' ਦੀ ਘੁੰਡੀ ਦੇ ਵਿੱਚ ਮੋਰੀ ਨਹੀਂ ਹੁੰਦੀ।

ਯ — ਯ ਯ ਯ

ਰ — ਰ ਇਸ ਵਿੱਚ ਲੋੜੀਂਦੀ ਗੋਲਾਈ ਜ਼ਰੂਰ ਰੱਖੋ। ਰ× ਰ, ਰ× ਰ ✓

ਲ — ਲ ਲ ਲ ਇਸ ਦੇ ਵਿੱਚ ਇੱਕ ਸਿੱਧੀ ਅਤੇ ਇੱਕ ਪੁੱਠੀ 'ਸੀ' ( ) ਵਰਤੋ।

ਵ ਵ ਵ ਵ

ੜ ੜ ੜ ੜ ੜ 'ੜ' ਲਿਖਣ ਸਮੇਂ ਇਸ ਦੀਆਂ ਲੱਤਾਂ ਇਸ ਪ੍ਰਕਾਰ ਲਗਾਓ ਜਿਵੇਂ ਇਹ ਦੌੜਦਾ ਹੋਵੇ। ਇਸ ਦੀ ਘੁੰਡੀ

ਵਿੱਚ ਮੋਰੀ ਨਹੀਂ ਹੁੰਦੀ। ਙ× ਙ✓

ਸ਼ ਖ਼ ਗ਼ ਜ਼ ਫ਼ ਲ਼

ਪੰਜਾਬੀ ਭਾਸ਼ਾ ਨੂੰ ਗੁਰਮੁਖੀ ਲਿਪੀ ਵਿੱਚ ਲਿਖਣ ਸਮੇਂ ਇਸ ਦੇ ਅੱਖਰਾਂ ਨੂੰ ਥੋੜਾ ਜਿਹਾ ਪਿੱਛੇ ਵਧਾਇਆ ਜਾਂਦਾ ਹੈ ਤਾਂ ਜੋ ਇੱਕ ਅੱਖਰ ਦੂਜੇ ਅੱਖਰ ਨਾਲ਼ ਚੰਗੀ ਤਰਾਂ ਜੁੜ ਜਾਵੇ। ਸ਼ਬਦ ਲਿਖਣ ਸਮੇਂ ਸਹੀ ਅਵਾਜਾਂ ਪ੍ਰਗਟ ਕਰਨ ਲਈ ਠੀਕ ਲ਼ਗਾਂ ਅਤੇ ਲ਼ਗਾਖਰਾਂ ਦੀ ਵਰਤੋਂ ਬਹੁਤ ਜ਼ਰੂਰੀ ਹੈ। ਸੁੰਦਰ ਲਿਖਾਈ ਕਰਨ ਸਮੇਂ ਇਹਨਾਂ ਚਿੰਨ੍ਹਾਂ ਦੇ ਅਸਲੀ ਰੂਪ ਬਾਰੇ ਜਾਣਕਾਰੀ ਬਹੁਤ ਜ਼ਰੂਰੀ ਹੈ।

ਲ਼ਗਾਂ :1. ਮੁਕਤਾ .... ਇਕੱਲਾ ਅੱਖਰ

2. ਕੰਨਾ ਾ..... ਗੁਰਮੁਖੀ ਲਿਪੀ ਵਿੱਚ ਕੰਨਾ 'ਾ' ਹਮੇਸ਼ਾਂ ਅੱਖਰ ਦੇ ਪਿੱਛੇ ਲਗਦਾ ਹੈ ਅਤੇ ਇਸ ਦਾ ਅਕਾਰ ਅੱਖਰ ਤੋਂ ਅੱਧਾ ਹੁੰਦਾ ਹੈ ਜਦੋਂ ਕਿ ਹਿੰਦੀ ਭਾਸ਼ਾ 'ਦੇਵਨਾਗਰੀ ਲਿਪੀ' ਵਿੱਚ ਕੰਨਾ ਅੱਖਰ ਦੇ ਪੂਰੇ ਅਕਾਰ ਦਾ ਹੁੰਦਾ ਹੈ। ਜਿਵੇਂ: ਕਾ, ਰਾ, ਸਾ।

3. ਸਿਹਾਰੀ ਿ.. ਇਹ ਅੱਖਰ ਦੇ ਅੱਗੇ ਲੱਗਦੀ ਹੈ। ਇਹ ਉਪਰੋਂ ਗੋਲ ਹੁੰਦੀ ਹੈ ਅਤੇ ਉੱਪਰੋਂ ਥੱਲੇ ਵੱਲ ਆਉਂਦੀ ਹੈ।(ਿ ਿ ਿ× ਿ×) ਜਿਵੇਂ- ਕਿ, ਸਿ, ਰਿ ਆਦਿ। ਇਸ ਦੀ ਕੁੰਡੀ ਉਪਰੋਂ ਥੋੜੀ ਜਿਹੀ ਖੁੱਲ੍ਹੀ ਹੁੰਦੀ ਹੈ ਅਤੇ ਅੱਖਰ ਨਾਲ ਟੱਚ ਨਹੀਂ ਕਰਦੀ।

4. ਬਿਹਾਰੀ ...ੀ ਇਸ ਦਾ ਅਕਾਰ ਸਿਹਾਰੀ ਤੋਂ ਉਲਟ ਹੁੰਦਾ ਹੈ ਅਤੇ ਅੱਖਰ ਦੇ ਪਿੱਛੇ ਲੱਗਦੀ ਹੈ, ਜਿਵੇਂ - ਕੀ, ਸੀ, ਰੀ, ਆਦਿ।

5. ਔਂਕੜ ...ੁ ਇਹ ਅੱਖਰ ਦੇ ਥੱਲੇ ਲੱਗਦਾ ਹੈ। ਇਸ ਦੇ ਅਕਾਰ ਵਿੱਚ ਮਾਮੂਲੀ ਜਿਹੀ ਹੇਠਾਂ ਨੂੰ ਝੋਲ ਜਾਂ ਗੋਲਾਈ ਹੁੰਦੀ ਹੈ। ਕੁ, ਸੁ, ਰੁ, ਆਦਿ। ਸੁ ਬੁ

6. ਦੁਲੈਂਕੜ ...ੂ ਇਹ ਵੀ ਔਂਕੜ ਵਾਂਗ ਅੱਖਰ ਦੇ ਹੇਠਾਂ ਲਗਦੇ ਹਨ। ਇਹਨਾਂ ਦਾ ਅਕਾਰ ਵੀ ਔਂਕੜ ਵਰਗਾ ਹੀ ਹੁੰਦਾ ਹੈ। ਕੂ, ਸੂ, ਰੂ ਆਦਿ।

7. ਲਾਂ ਜਾਂ ਲਾਂਵਾਂ (...ੇ) ਇਹ ਅੱਖਰ ਦੇ ਉੱਪਰ 45° ਦਾ ਕੋਣ ਬਣਾਉਂਦੀ ਹੋਈ ਲੱਗਦੀ ਹੈ। ਕੇ, ਸੇ, ਰੇ ਆਦਿ। ਕੇ (ਕੇ× ਕੇ×)

8. ਦੁਲਾਵਾਂ ...ੈ ਇਹ ਵੀ ਅੱਖਰ ਦੇ ਉੱਪਰ 30° ਅਤੇ 60° ਦੇ ਕੋਣ ਬਣਾਉਂਦੀਆਂ ਹੋਈਆਂ ਲਗਦੀਆਂ ਹਨ। ਕੈ, ਸੈ, ਰੈ ਆਦਿ। (ਕੈ×, ਕੈ×) ਰੈ ਕੈ

9. ਹੋੜਾ ...ੋ ਇਹ ਅੱਖਰ ਦੇ ਉੱਪਰ ਲਗਦਾ ਹੈ। ਕੋ, ਸੋ, ਰੋ ਆਦਿ। (ਰੋ×, ਰੋ×)

10. ਕਨੌੜਾ ...ੌ ਇਹ ਵੀ ਅੱਖਰ ਦੇ ਉੱਪਰ ਲਗਦਾ ਹੈ। ਕੌ, ਸੌ, ਰੌ ਆਦਿ। (ਕੌ× ਕੌ×)

## ਲਗਾਖਰ

1. ਬਿੰਦੀ --ਂ- ਇਹ ਅੱਖਰ ਦੇ ਉੱਪਰ ਕੰਨੇ, ਲਾਂ ਅਤੇ ਬਿਹਾਰੀ ਦੇ ਨਾਲ ਲਗਦੀ ਹੈ, ਜਿਵੇਂ - ਕਾਂ, ਮੇਂ, ਗੀਂ।
2. ਟਿੱਪੀ -ੰ- ਇਹ ਮੁਕਤੇ ਦੇ ਉੱਪਰ ਲੱਗਦੀ ਹੈ। ਸੰ ਜਿਵੇਂ - ਸੰ, ਕੰ, ਰੰ, ਨੰ, ਗੰ ਆਦਿ।
3. ਅੱਧਕ -ੱ- ਇਹ ਮੁਕਤੇ ਦੇ ਉੱਪਰ ਲੱਗਦਾ ਹੈ। ਜਿਵੇਂ - ਸੱ, ਕੱ, ਰੱ, ਗੱ। ਗੱ

## ਵਿਸ਼ਰਾਮ ਚਿੰਨ੍ਹ

1. ਡੰਡੀ ।। ਇਹ ਵਾਕ ਦੇ ਅੰਤ ਵਿੱਚ ਬਿਲਕੁਲ ਸਿੱਧੇ ਅਕਾਰ ਵਿੱਚ ਲਗਦੀ ਹੈ।
2. ਪ੍ਰਸ਼ਨ ਚਿੰਨ੍ਹ ? ਇਹ ਵੀ ਵਾਕ ਦੇ ਅੰਤ ਵਿੱਚ ਲਗਦਾ ਹੈ।
3. ਵਿਸਮਿਕ ਚਿੰਨ੍ਹ ! ਇਹ ਸ਼ਬਦਾਂ ਅਤੇ ਵਾਕਾਂ ਦੇ ਪਿੱਛੇ ਲਗਦੇ ਹਨ।
4. ਕਾਮਾ , ਇਹ ਸ਼ਬਦਾਂ ਦੇ ਪਿੱਛੇ ਲਗਦੇ ਹਨ।
5. ਦੁਬਿੰਦੀ ਡੈਸ਼ :— ਇਹ ਆਮ ਕਰਕੇ 'ਜਿਵੇ' ਤੋਂ ਬਾਦ ਲਗਦੀ ਹੈ। ਜਿਵੇਂ :—
6. ਬਿੰਦੀ . ਇਹ ਸਬਦਾਂ ਦੇ ਪਿੱਛੇ ਛੋਟੇ ਲੱਗਦੀ ਹੈ। ਐਮ. ਏ., ਪੀ. ਐੱਚ. ਡੀ. ਆਦਿ।
7. ਬਿੰਦੀ ਕਾਮਾ ;
8. ਦੁਬਿੰਦੀ : ਜਿਵੇਂ :- ਸ: ਸੀ: ਸੈ: ਸਕੂਲ।
9. ਪੁੱਠੇ ਸਿੱਧੇ ਕਾਮੇ (ਦੋਹਰੇ, ਇਕਹਿਰੇ) " " ' '

10. ਜੋੜਨੀ ...-... ਜਿਵੇਂ :- ਹਮ-ਉਮਰ, ਹਫੜਾ - ਦਫੜੀ।

11. ਛੁੱਟ ਮਰੋੜੀ ’...... ਇਸ ਦਾ ਅਕਾਰ ਕਾਮੇ ਵਰਗਾ ਹੁੰਦਾ ਹੈ ਅਤੇ ਇਸ ਨੂੰ ਅੱਖਰ/ ਸ਼ਬਦ ਦੇ ਅੱਗੇ ਉੱਪਰ ਲਾਇਆ ਜਾਂਦਾ ਹੈ। ਜਿਵੇਂ :- ’ਚ ,’ਤੇ ਆਦਿ।

12. ਬਰੈਕਟ ਇਸ ਦੇ ਦੋ ਅਕਾਰ ਵਰਤੇ ਜਾਂਦੇ ਹਨ, ..( )... ਅਤੇ ...[ ]...

13. ਡੈਸ਼ ...—... ਇਸ ਦਾ ਅਕਾਰ ਜੋੜਨੀ ਤੋਂ ਲੰਮਾ ਹੁੰਦਾ ਹੈ।

14 ਸਮਾਵੀ ...=... ਇਹ ਗਣਿਤ ਦੇ ਚਿੰਨ੍ਹ, ਬਰਾਬਰ = ਵਰਗਾ ਹੈ।

ਅਸੀਂ ਆਪਣੀ ਮਾਤ-ਭਾਸ਼ਾ ਪੰਜਾਬੀ ਦੇ ਅਧਿਐਨ ਸਮੇਂ ਬਹੁਤੇ ਸੁਚੇਤ ਨਹੀਂ ਰਹਿੰਦੇ, ਇਹੀ ਗੱਲ ਵਿਸ਼ੇਸ਼ ਰੂਪ ਵਿੱਚ ਚਿੰਤਤ ਕਰਦੀ ਹੈ। ਸਾਡੇ ਲੋਕ ਅਤੇ ਸਕੂਲੀ ਵਿਦਿਆਰਥੀ ਪੰਜਾਬੀ ਭਾਸ਼ਾ ਦੀ ਸੁੰਦਰ ਲਿਖਾਈ ਪ੍ਰਤੀ ਅਵੇਸਲੇ ਹੋ ਰਹੇ ਨੇ। ਅੱਜ ਦੇ ਕੰਪਿਊਟਰ ਯੁੱਗ ਵਿੱਚ ਜੇ ਅਸੀਂ ਆਪਣੀ ਮਾਤ-ਭਾਸ਼ਾ ਦੀ ਲਿਖਾਈ ਵੱਲ ਪੂਰਨ ਧਿਆਨ ਨਾ ਦਿੱਤਾ ਤਾਂ ਕੀ ਇਹ ਸਹੀ ਰੂਪ ਵਿੱਚ ਜੀਵਤ ਰਹਿ ਸਕੇਗੀ? ਇਸੇ ਪੱਖ ਨੂੰ ਧਿਆਨ ਵਿੱਚ ਰੱਖਦਿਆਂ ਸਰਲ ਅਤੇ ਸਪੱਸ਼ਟ ਰੂਪ ਵਿੱਚ ਅੱਖਰ ਲੇਖਣ ਕਲਾ ਨੂੰ ਦਰਸਾਇਆ ਹੈ। ਉਮੀਦ ਹੈ ਇਹ ਕਿਤਾਬਚਾ ਆਪ ਜੀ ਲਈ ਲਾਹੇਵੰਦ ਰਹੇਗਾ।

ਲੇਖਕ-ਪਾਠਕ ਮੰਚ ਮੁੱਦਕੀ (ਫ਼ਿਰੋਜ਼ਪੁਰ) ਵੱਲੋਂ ਪੰਜਾਬੀ ਮਾਂ-ਬੋਲੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਸਕੂਲਾਂ ਵਿੱਚ ਬਾਲ ਮੇਲੇ, ਸੁੰਦਰ ਲਿਖਤ ਸਬੰਧੀ ਵਰਕਸ਼ਾਪਾਂ ਲਗਾਈਆਂ ਜਾਂਦੀਆਂ ਨੇ। ਮੁਫ਼ਤ ਬਾਲ ਸਾਹਿਤ ਵੰਡਿਆ ਜਾਂਦਾ ਹੈ।

ਸ਼ੁੱਧ ਪੰਜਾਬੀ ਬੋਲਣ, ਪੜ੍ਹਨ ਅਤੇ ਲਿਖਣ ਦੀ ਜਾਚ ਸਿਖਾਉਣ ਲਈ ਮੰਚ ਵੱਲੋਂ 'ਪੰਜਾਬੀ ਸ਼ਬਦ-ਜੋੜ (ਵਿਦਿਆਰਥੀ ਐਡੀਸ਼ਨ)' ਅਤੇ 'ਆਓ ਮੋਤੀਆਂ ਵਰਗੇ ਅੱਖਰ ਲਿਖੀਏ' ਕਿਤਾਬਚੇ ਛਪਵਾ ਕੇ ਮੁਫ਼ਤ ਵੰਡੇ ਜਾ ਰਹੇ ਨੇ। ਬਸ ਆਪ ਸਭ ਦਾ ਸਹਿਯੋਗ ਮਿਲਦਾ ਰਹੇ ਇਹ ਸ਼ਬਦ-ਯੱਗ ਜਾਰੀ ਰਹੇਗਾ। ਲੇਖਕ-ਪਾਠਕ ਮੰਚ ਮੁੱਦਕੀ ਪੰਜਾਬੀ ਮਾਂ-ਬੋਲੀ ਦੀ ਸੇਵਾ ਵਿੱਚ ਹਮੇਸ਼ਾਂ ਡਟਿਆ ਰਹੇਗਾ।



ਧੰਨਵਾਦ ਸਹਿਤ -

ਜਗਤਾਰ ਸਿੰਘ ਸੋਖੀ
ਫੋਨ : 94171 66386.
ਫੇਸ ਬੁੱਕ - Jagtar Sokhi
ਈ.ਮੇਲ : JagtarSokhi@gmail.com